# ਸਿੱਖਾਂ ਵਿਚ ਪੁਜਾਰੀਵਾਦ ਦੀ ਚੜ੍ਹਤ

ਹਰਪਾਲ ਸਿੰਘ ਪੰਨੂ

ਧਰਮ ਵਿਚਲੇ ਦੰਭ, ਪਾਖੰਡ ਅਤੇ ਕਰਮਕਾਂਡ ਨੂੰ ਅਸੀਂ ਜਾਣ ਬੁੱਝ ਕੇ ਬ੍ਰਾਹਮਣਵਾਦ ਦਾ ਨਾਮ ਨਹੀਂ ਦਿੱਤਾ ਕਿਉਂਕਿ ਇਸ ਸ਼ਬਦ ਨਾਲ ਬ੍ਰਾਹਮਣ ਜਾਤ ਦੀ ਬਦਨਾਮੀ ਆਪਣੇ ਆਪ ਹੋ ਜਾਂਦੀ ਹੈ। ਪੁਜਾਰੀਵਾਦ ਸ਼ਬਦ ਵਰਤਣਾ ਠੀਕ ਹੈ। ਬੁੱਧਮੱਤ ਅਤੇ ਗੁਰਮਤਿ ਦੇ ਇਤਿਹਾਸ ਵਿਚ ਬ੍ਰਾਹਮਣ ਜਾਤੀ ਦੀਆਂ ਕੁਝ ਸ਼੍ਰੋਮਣੀ ਸ਼ਖਸੀਅਤਾਂ ਵੀ ਹੋਈਆਂ ਹਨ ਜਿਨ੍ਹਾਂ ਨੇ ਇਨ੍ਹਾਂ ਮੱਤਾਂ ਦੇ ਬੌਧਿਕ ਵਿਕਾਸ ਵਿਚ ਸ਼ਾਨਦਾਰ ਹਿੱਸਾ ਪਾਇਆ।

ਯੂਨੀਵਰਸਿਟੀ ਦੀ ਬੱਸ ਵਿਚ੍ਹ ਚਾਲੀ ਪੰਤਾਲੀ ਪ੍ਰੋਫੈਸਰ ਦਿੱਲੀ ਸੈਮੀਨਾਰ ਕਰਨ ਜਾ ਰਹੇ ਸਨ ਤਾਂ ਮੈਂ ਵੀ ਚੜ੍ਹ ਗਿਆ। ਪ੍ਰੋਫੈਸਰ ਸ. ਸ਼. ਜੋਸ਼ੀ ਨੇ ਵਾਜ ਮਾਰੀ, ''ਇਥੇ ਮੇਰੇ ਕੋਲ ਆ ਜਾਹ। ਤੇਰੀ ਸੀਟ ਰੋਕ ਰੱਖੀ ਐ। ਸਫਰ ਚੰਗਾ ਲੰਘੂਗਾ।'' ਮੈਂ ਕਿਹਾ- ਪੰਡਤ ਜੀ ਮੈਂ ਤੁਹਾਡੇ ਕੋਲ ਨਹੀਂ ਬੈਠਣਾ ਕਿਉਂਕਿ ਮੈਂ ਬ੍ਰਾਹਮਣਵਾਦ ਦੇ ਖਿਲਾਫ ਹਾਂ। ਜੋਸ਼ੀ ਸਾਹਿਬ ਬੋਲੇ- ਮੈਂ ਬ੍ਰਾਹਮਣ ਹਾਂ, ਬ੍ਰਾਹਮਣਵਾਦ ਨਹੀਂ। ਬ੍ਰਾਹਮਣਵਾਦ ਦੇ ਮੈਂ ਤੇਰੇ ਨਾਲੋਂ ਵੱਧ ਖਿਲਾਫ਼ ਹਾਂ। ਫੇਰ ਮੈਂ ਜਾ ਬੈਠਾ।

ਇਥੇ ਗੁਰੂ ਗੋਬਿੰਦ ਸਿੰਘ ਭਵਨ ਦੇ ਮੁਖੀ ਕਦੀ ਪ੍ਰੋ. ਲਾਲ ਮਣੀ ਜੋਸ਼ੀ ਹੋਇਆ ਕਰਦੇ ਸਨ। ਮੈਂ ਉਨ੍ਹਾਂ ਦਾ ਵਿਦਿਆਰਥੀ ਸਾਂ। ਇਕ ਦਿਨ ਪੁੱਛਿਆ- ਬੋਧੀ ਸੰਤ ਬੰਦਗੀ ਕਰਦੇ ਹਨ, ਕਰਮ ਅਤੇ ਮੁਕਤੀ ਵਿਚ ਵਿਸ਼ਵਾਸ ਹੈ, ਫੇਰ ਉਨ੍ਹਾਂ ਨੂੰ ਨਾਸਤਕ ਕਿਉਂ ਕਿਹਾ ਗਿਆ? ਪ੍ਰੋਫੈਸਰ ਸਾਹਿਬ ਨੇ ਕਿਹਾ- ਤੂੰ ਕਥਨ ਵਲ ਨਾਂ ਦੇਖ, ਇਹ ਦੇਖ ਇਹ ਕਿਸ ਦਾ ਹੈ, ਕਿਸ ਬਾਰੇ ਹੈ। ਨਾਸਤਕ ਸ਼ਬਦ ਬ੍ਰਾਹਮਣ ਨੇ ਘੜਿਆ ਸੀ ਇਸ ਲਈ ਹਰੇਕ ਉਹ ਬੰਦਾ/ਮੱਤ ਨਾਸਤਕ ਹੈ ਜਿਸ ਦਾ ਵੇਦ ਵਿਚ ਯਕੀਨ ਨਹੀਂ। ਸਾਂਖ ਮੱਤ ਦਾ ਈਸ਼ਵਰ ਵਿਚ ਵਿਸ਼ਵਾਸ ਨਹੀਂ, ਬ੍ਰਾਹਮਣ ਲਈ ਫੇਰ ਵੀ ਉਹ ਆਸਤਕ ਹੈ ਕਿਉਂਕਿ ਸਾਂਖ, ਵੇਦ ਨੂੰ ਪ੍ਰਮਾਣਿਕ ਮੰਨਦਾ ਹੈ। ਬ੍ਰਾਹਮਣ ਲਈ ਸਿੱਖ ਨਾਸਤਕ ਹੈ।

ਦੂਜਾ ਸਵਾਲ- ਜੋਸ਼ੀ ਸਾਹਿਬ, ਬ੍ਰਾਹਮਣ ਨੇ ਸਿਮ੍ਰਤੀ ਵਿਚ ਆਪਣੇ ਵਾਸਤੇ ਸਭ ਸਨਮਾਨ ਸਹੂਲਤਾਂ ਰਿਜ਼ਰਵ ਕਰ ਲਈਆਂ। ਉਸਨੇ ਆਪਣੀ ਪਦਵੀ ਪ੍ਰਧਾਨ ਮੰਤਰੀ ਤੱਕ ਜਾਂ ਰਾਜੇ ਦੇ ਸਲਾਹਕਾਰ ਤੱਕ ਕਿਉਂ ਰੱਖੀ? ਖੁਦ ਨੂੰ ਰਾਜ ਕਰਨ ਦਾ ਅਧਿਕਾਰੀ ਕਿਉਂ ਨਹੀਂ ਥਾਪਿਆ?

ਉਤੱਰ- ਬ੍ਰਾਹਮਣ ਸਿਆਣਾ ਸੀ। ਰਾਜੇ ਨੂੰ ਲੜਾਈ ਵਿਚ ਜਾਣਾ ਪਵੇਗਾ। ਉਥੇ ਲਹੂ ਚੱਲ ਸਕਦਾ ਹੈ। ਮਰਨਾ ਪੈ ਸਕਦਾ ਹੈ। ਬ੍ਰਾਹਮਣ ਅਗਲੇ ਰਾਜੇ ਦੇ ਤਿਲਕ ਲਾ ਕੇ ਉਸਦਾ ਪ੍ਰਧਾਨ ਮੰਤਰੀ ਬਣ ਜਾਵੇਗਾ। ਉਹ ਮਹਿਲ ਵਿਚ ਸਦੈਵ ਸੁਰੱਖਿਅਤ ਰਹਿਣ ਦਾ ਇਛੁੱਕ ਹੈ।

ਆਪਾਂ ਗੱਲ ਕਰਨੀ ਹੈ ਸਿੱਖਾਂ ਦੇ ਪੁਜਾਰੀਵਾਦ ਦੀ। ਜਦੋਂ ਮੈਂ ਕਿਸੇ ਤੋਂ ਇਹ ਵਾਕ ਸੁਣਦਾ ਹਾਂ ਤਾਂ ਕੁਝ ਬੇਚੈਨ ਹੁੰਦਾ ਹਾਂ, ''ਜੀ ਮਰਿਆਦਾ ਇਹ ਹੈ, ਜੀ ਸਿੱਖਾਂ ਦੀ ਪਰੰਪਰਾ ਇਹ ਹੈ।'' ਗੁਰਮਤਿ ਦਾ ਜਨਮ ਪਰੰਪਰਾ ਤੋੜਨ ਵਿਚੋਂ ਹੋਇਆ ਸੀ, ਪਰੰਪਰਾ ਮੰਨਣ ਵਿਚੋਂ ਨਹੀਂ। ਪਹਿਲੀ ਪਾਤਸ਼ਾਹੀ ਨੇ ਪਹਿਲਾ ਕਦਮ ਜਨੇਊ ਦੀ ਪਰੰਪਰਾ ਤੋੜਨ ਨਾਲ ਚੁੱਕਿਆ ਸੀ, ਉਹ ਵੀ ਬੜੀ ਛੋਟੀ ਉਮਰ ਵਿਚ। ਉਹ ਸਾਰੇ ਸੰਸਕਾਰ ਫਜ਼ੂਲ ਹਨ ਜਿਹੜੇ ਤੁਹਾਡੀ ਰੂਹ ਨੂੰ ਹੁਲਾਰਾ ਨਹੀਂ ਦਿੰਦੇ, ਜਿਹੜੇ ਸੁਰਤ ਉਪਰ ਬੋਝ ਬਣ ਜਾਣ। ਸਿਖਾਂ ਦੇ ਸਿਰਾਂ ਉਪਰ ਬਹੁਤ ਭਾਰੀਆਂ ਗਠੜੀਆਂ ਦੇਖ ਦੇ ਅਫਸੋਸ ਹੁੰਦਾ ਹੈ।

ਮੈਂ ਅਜਿਹੇ ਸਿੱਖਾਂ ਦੇ ਦੀਦਾਰ ਕੀਤੇ ਹਨ ਜਿਹੜੇ ਗਰਦਣ ਤੋਂ ਉਪਰਲੇ ਹਿੱਸੇ ਵਾਸਤੇ ਵਖਰੀ ਸਾਬਣ ਤੇ ਤੌਲੀਆ ਵਰਤਦੇ ਹਨ, ਹੇਠਲੇ ਧੜ ਵਾਸਤੇ ਵੱਖਰਾ। ਉਨ੍ਹਾਂ ਲਈ ਸਿਰ ਵਧੀਕ ਪਵਿੱਤਰ ਹੈ।

ਇਕ ਸਿੱਖ, ਦੂਸਰੇ ਨੂੰ ਝਾੜਾਂ ਪਾਉਂਦਾ ਦੇਖਿਆ ਕਿ ਉਸਦੀ ਕਿਰਪਾਨ ਉਸ ਦੇ ਕਛਹਿਰੇ ਨੂੰ ਕਿਉਂ ਛੂਹ ਰਹੀ ਹੈ। ਕਛਹਿਰਾ ਵੀ ਕਕਾਰ ਹੈ, ਕਿਰਪਾਨ ਵੀ। ਉਸ ਤੋਂ ਪਤਾ ਲੱਗਾ ਕਿ ਕਛਹਿਰਾ ਉਨਾਂ ਉਤਮ ਕਕਾਰ ਨਹੀਂ ਜਿੰਨੀ ਕਿਰਪਾਨ। ਕਿਰਪਾਨ ਕਛਹਿਰੇ ਦੀ ਛੂਹ ਸਦਕਾ ਭਿੱਟੀ ਜਾ ਸਕਦੀ ਹੈ।

ਘਰ ਸਹਿਜ ਪਾਠ ਦਾ ਇਰਾਦਾ ਬਣਿਆ ਤਾਂ ਗੁਰਦੁਆਰਿਓਂ ਦਰਬਾਰ ਸਾਹਿਬ ਲਿਆਉਣ ਲਈ ਪੰਜ ਸਿੰਘ ਤਿਆਰ ਕੀਤੇ। ਜੂਨ ਦਾ ਮਹੀਨਾ ਸੀ। ਗ੍ਰੰਥੀ ਸਿੰਘ ਨੇ ਕਿਹਾ- ਜੋੜੇ ਉਤਾਰੋ। ਅਸੀਂ ਮੁਸ਼ਕਲ ਦੱਸੀ ਤਾਂ ਉਹ ਆਕੜ ਗਿਆ ਕਿ ਜੋੜੇ ਪਾ ਕੇ ਮਹਾਰਾਜ ਲਿਜਾਣ ਦੀਂ ਮਰਿਆਦਾ ਨਹੀਂ। ਉਸਨੂੰ ਬੜਾ ਸਮਝਾਇਆ ਪਰ ਨਹੀਂ ਮੰਨਿਆ। ਮੈਂ ਇਹ ਵੀ ਪੁੱਛਿਆ- ਕੀ ਦਸ ਗੁਰੂ ਸਾਹਿਬਾਨ ਨੇ ਕਦੀ ਜੋੜੇ ਨਹੀਂ ਸਨ ਪਹਿਨੇ?

ਆਖਰ ਜਦੋਂ ਉਸਨੂੰ ਖਿਆਲ ਆਇਆ ਕਿ ਅਸੀਂ ਉਸਨੂੰ ਖੜਕਾ ਵੀ ਸਕਦੇ ਹਾਂ ਤਾਂ ਮੰਨ ਗਿਆ। ਕਿਹਾ- ਤੁਹਾਡੀ ਮਰਜੀ। ਪਾਪ ਦੇ ਭਾਗੀ ਤੁਸੀਂ ਹੋ ਮੈਂ ਨਹੀਂ। ਬੈਠੋ। ਤਿਆਰੀ ਕਰਦਾ ਹਾਂ। ਉਸਨੇ ਸਵਾਰੀ ਤਿਆਰ ਕਰ ਦਿੱਤੀ। ਅਸੀਂ ਦੱਸ ਦਿੱਤਾ ਕਿ ਪਾਠ ਖੁਦ ਕਰਾਂਗੇ। ਪਾਠੀਆਂ ਦੀ ਵੀ ਲੋੜ ਨਹੀਂ। ਘਰ ਆ ਕੇ ਅਰਦਾਸ ਉਪਰੰਤ ਜਦੋਂ ਪ੍ਰਕਾਸ਼ ਕੀਤਾ ਤਾਂ ਪਤਾ ਲੱਗਾ ਕਿ ਜੁੜਵੇਂ ਸ਼ਬਦਾਂ (ਸੰਯੁਕਤਪਦ) ਵਾਲੀ ਬੀੜ ਭੇਜ ਦਿੱਤੀ ਹੈ। ਇਸ ਨਾਲ ਏਨਾ ਫਰਕ ਪਿਆ ਕਿ ਮੈਨੂੰ ਇਕੱਲਿਆਂ ਪਾਠ ਕਰਨਾ ਪਿਆ ਜੋ ਸਾਰਿਆਂ ਰਲ ਕੇ ਕਰਨਾ ਸੀ। ਪੁਜਾਰੀ ਕਿਸੇ ਨਾ ਕਿਸੇ ਢੰਗ ਨਾਲ ਅੜੀਅਲ ਬੰਦੇ ਨੂੰ ਸਜ਼ਾ ਜਰੂਰ ਦਏਗਾ। ਪਰ ਇਹ ਮੈਨੂੰ ਸਜ਼ਾ ਮਿਲੀ ਕਿ ਇਨਾਮ?

ਸਾਧਾਂ ਦੇ ਡੇਰਿਆਂ ਵਿਚ ਦਰਜਣਾ ਪਾਠੀ ਜਥੇ ਹਨ। ਇਨ੍ਹਾਂ ਦੇ ਪਾਠੀ ਸੁੱਚਮਤਾ ਵਿਚ ਬ੍ਰਾਹਮਣਾਂ ਨੂੰ ਪਿਛੇ ਛਡ ਗਏ ਹਨ। ਗਰਮੀਆਂ ਸਰਦੀਆਂ ਵਿਚ ਰੌਲ ਬਦਲਣ ਤੋਂ ਪਹਿਲਾਂ ਪਾਠੀ ਕੇਸੀ ਇਸ਼ਨਾਨ ਕਰੇਗਾ ਤੇ ਪਰਿਵਾਰ ਦਾ ਜਿਹੜਾ ਮੈਂਬਰ ਪਾਠ ਸੁਣਨ ਲਈ ਬੈਠਣ ਆਏਗਾ ਉਹ ਕੇਸੀ ਇਸ਼ਨਾਨ ਕਰਕੇ ਆਏਗਾ। ਉਠ ਕੇ ਬਾਹਰ ਗਿਆ ਬੰਦਾ ਦੁਬਾਰਾ ਅੰਦਰ ਆਉਣ ਤੋਂ ਪਹਿਲਾਂ ਫਿਰ ਕੇਸੀ ਇਸ਼ਨਾਨ ਕਰੇਗਾ। ਇਹਨਾਂ ਪਾਠੀਆਂ ਦਾ ਭਾੜਾ ਦੇਸੀ ਪਾਠੀਆਂ ਨਾਲੋਂ ਕਈ ਗੁਣਾ ਵਧੀਕ ਹੈ। ਪਾਠ ਕਰਵਾਉਣ ਵਾਲਾ ਪ੍ਰੇਮੀ ਸਿਖ ਵਿਸ਼ਵਾਸ ਕਰਦਾ ਹੈ ਕਿ ਹੁਣ ਸਾਰੇ ਪਾਪ ਧੋਏ ਜਾਣਗੇ। ਆਮ ਪਾਠੀਆਂ ਤੋਂ ਕਰਵਾਇਆ ਪਾਠ 'ਲਗਦਾ' ਨਹੀਂ।

ਲੋਕ ਇਨ੍ਹਾਂ ਪਾਠੀਆਂ/ਗ੍ਰੰਥੀਆਂ ਹੱਥੋਂ ਏਨੀ ਖੇਚਲ ਕਿਉਂ ਝਲਦੇ ਹਨ? ਇਸ ਦਾ ਕਾਰਨ ਮਨੋਵਿਗਿਆਨਕ ਹੈ। ਮੈਂ ਦੇਖਦਾ ਮੇਰੇ ਕਈ ਨਲਾਇਕ ਜਮਾਤੀ ਸਾਰੀ ਸਾਰੀ ਰਾਤ ਪੜ੍ਹਦੇ ਪਰ ਫੇਲ੍ਹ ਹੋ ਜਾਂਦੇ। ਉਨ੍ਹਾਂ ਨੂੰ ਤਸੱਲੀ ਹੁੰਦੀ ਕਿ ਅਸੀਂ ਤਾਂ ਕੋਈ ਕਸਰ ਨਹੀਂ ਛੱਡੀ। ਕੁਦਰਤ ਹੀ ਖਿਲਾਫ ਹੈ। ਦਿਮਾਗ ਵਿਚ ਕੁੱਝ ਪਵੇ ਨਾ ਪਵੇ, ਖੁਦ ਨੂੰ ਕਸ਼ਟ ਦੇਣ ਨਾਲ ਤਸੱਲੀ ਮਿਲਦੀ ਹੈ। ਡੰਡਉਤ ਕਰਨ ਵਾਲਿਆਂ ਦਾ ਇਹੋ ਹਾਲ ਹੈ।

ਮੇਰੇ ਪਿੰਡ ਘੱਗੇ ਗੁਰਦੁਆਰਾ ਸੀ ਤੇ ਲਾਗਲੇ ਪਿੰਡ ਅਤਾਲਾਂ ਉਦੋਂ ਗੁਰਦੁਆਰਾ ਬਣਿਆ ਨਹੀਂ ਸੀ, ਸੋ ਜਿਸ ਨੇ ਪਾਠ ਕਰਵਾਉਣਾ ਹੁੰਦਾ ਉਹ ਮੇਰੇ ਪਿੰਡੋਂ ਇਹ ਪ੍ਰਬੰਧ ਕਰਦਾ। ਅਤਾਲਾਂ ਦਾ ਭਾਊ ਆਇਆ, ਕਿਹਾ- ਭਾਈ ਜੀ ਖੰਡਪਾਠ ਕਰਾਉਣੈ। ਗ੍ਰੰਥੀ ਨੇ ਕਿਹਾ- ਕਰ ਦਿਆਂਗੇ। ਪ੍ਰਸ਼ਨ- ਮੁੜ ਲਉਗੇ ਕੀ? ਉੱਤਰ- ਜੋ ਮਰਜ਼ੀ ਦੇ ਦੇਣਾ ਜੀ। ਪ੍ਰਸ਼ਨ- ਨਾ ਬਈ ਨਾਂ। ਪਿਛੋਂ ਝਗੜਨ ਨਾਲੋਂ ਪਹਿਲਾਂ ਗੱਲ ਮੁਕਾਣੀ ਠੀਕ। ਗ੍ਰੰਥੀ- ਤੁਸੀਂ ਪਾਠੀਆਂ ਨੂੰ ਪੰਜਾਹ ਪੰਜਾਹ ਤੇ ਗ੍ਰੰਥੀ ਨੂੰ ਸੌ ਰੁਪਿਆ ਦੇ ਦੇਣਾ। ਭਾਊ- ਪਰ ਪਹਿਲੋਂ ਕਰਤਾਰੇ ਕਿਆਂ ਨੇ ਪਾਠ ਕਰਾਇਆ ਸੀ। ਉਧੇ ਤੋਂ ਤੇ ਪਾਠੀਆਂ ਨੇ ਪੈਂਤੀ ਪੈਂਤੀ ਅਰ ਗ੍ਰੰਥੀ ਨੇ ਪੰਜਾਹ ਰੁਪਏ ਲਏ ਸਣ। ਗ੍ਰੰਥੀ- ਪਹਿਲਾਂ ਇਹੋ ਰੇਟ ਸੀ। ਹੁਣ ਵਧ ਗਿਆ ਹੈ। ਭਾਊ- ਨਾ ਹੁਣ ਮ੍ਹਾਰਾਜ ਪਹਿਲਾਂ ਨਾਲੋਂ ਵੱਡਾ ਹੋ ਗਿਐ ਬਈ ਜਾਦਾ ਟੈਮ ਲਗਦੈ?

ਗੁਰੂ ਸਾਹਿਬਾਨ ਨੇ ਪੁਜਾਰੀਵਾਦ ਨੂੰ ਇਉਂ ਜੜੋਂ ਕੱਢ ਦਿਤਾ ਸੀ ਕਿ ਬ੍ਰਾਹਮਣ ਦੀ ਔਕਾਤ ਇਕ ਲਾਗੀ ਦੀ ਰਹਿ ਗਈ। ਜੋ ਦਾਨ ਪੁੰਨ ਨਾਈ, ਝਿਊਰ, ਤਰਖਾਣ, ਲੁਹਾਰ ਨੂੰ, ਉਹੋ ਬ੍ਰਾਹਮਣ ਨੂੰ। ਸਿਖਾਂ ਨੇ ਹੁਣ ਚੋਲੇ ਵਾਲੇ ਸਿੱਖ ਪੁਜਾਰੀਆਂ ਨੂੰ ਬ੍ਰਾਹਮਣ ਤੋਂ ਕਿਤੇ ਉਪਰ ਦਾ ਥਾਂ ਦੇ ਦਿਤਾ ਹੈ। ਹਰੇਕ ਸਾਧ ਅਤੇ ਪੁਜਾਰੀ ਇਥੋਂ ਗੱਲ ਸ਼ੁਰੂ ਕਰਦਾ ਹੈ- ਖਾਲਸਾ ਜੀ, ਗੁਰੂ ਬਰਾਬਰ ਕੋਈ ਨਹੀਂ। ਇਸ ਕਰਕੇ ਕਿਸੇ ਬੰਦੇ ਅੱਗੇ ਮੱਥਾ ਨਹੀਂ ਟੇਕਣਾ। ਗੁਰੂ ਗ੍ਰੰਥ ਅਗੇ ਟੇਕਣਾ ਹੈ। ਇਹ ਆਖਣ ਪਿਛੋਂ ਉਹ ਅਰਾਮ ਨਾਲ ਆਪਣੇ ਚਰਨਾ ਵਿਚ ਮੱਥੇ ਟਿਕਾਉਂਦਾ ਹੈ।

ਨਾਗਸੈਨ ਨੇ ਦੱਸਿਆ- ਜੇ ਕਾਨੂੰਨ ਵਕੀਲਾਂ ਲਈ ਛੱਡ ਦਿਤਾ ਤੇ ਧਰਮ ਪੁਜਾਰੀਆਂ ਲਈ, ਤਾਂ ਤੁਹਾਡੇ ਕੋਲ ਨਾ ਇਨਸਾਫ ਰਹੇਗਾ ਨਾ ਧਰਮ।